# ਦੁਨੀਆਂ




ਦੁਨੀਆਂ ਤੁਰੀ ਸੀ ਜਿੱਥੋਂ, ਓਥੇ ਆ ਖਲੋ ਗਈ।

ਉੱਚੀਆਂ ਇਮਾਰਤਾਂ ਤੇ ਸੋਚ ਨੀਵੀਂ ਹੋ ਗਈ।

ਪਹਿਲਾਂ ਨਾਲੋਂ ਸੜਕਾਂ ਵੀ ਹੋ ਗਈਆਂ ਚੌੜੀਆਂ।
ਤੰਗ ਨੇ ਇਰਾਦੇ ਸਾਡੇ ਬਿਰਤੀਆ ਨੇ ਸੌੜੀਆਂ।

ਵੱਡਿਆਂ ਮਕਾਨਾਂ ਵਿਚ, ਛੋਟੇ ਪਰਵਾਰ ਨੇ।
ਆਪੋ ਵਿਚ ਫਿਰ ਵੀ ਨਾ ਰ਼ਲਦੇ ਵਿਚਾਰ ਨੇ।

ਏਨੀਆਂ ਸਹੂਲਤਾਂ ਕਿ ਮਾਣਨੇ ਦਾ ਸਮਾਂ ਨਹੀਂ।
ਜਾਣਕਾਰ ਏਨੇ ਆ ਕਿ ਜਾਣਨੇ ਦਾ ਸਮਾਂ ਨਹੀਂ।

ਦੋਸਤਾਂ ਦੀ ਗਿਣਤੀ ਹਜ਼ਾਰਾਂ ਵਿਚ ਦੱਸਦੇ।
ਘੁੱਟੇ ਵੱਟੇ ਰਹਿੰਦੇ ਕਦੀ ਖੁੱਲ ਕੇ ਨਾ ਹੱਸਦੇ।

ਗਈ ਤੰਦਰੁਸਤੀ ਬਿਮਾਰੀਆਂ ਲਵਾ.ਲੀਆਂ।
ਡਿਗਰੀਆਂ ਦੇ ਢੇਰ ਪਰ ਅਕਲਾਂ ਗਵਾ.ਲੀਆਂ।

ਕਰਦੀ ਹੈ ਗੱਲ ਚੰਨ ਮੰਗਲ ਤੇ ਜਾਣ ਦੀ।
ਉੰਜ ਨਹੀਂ ਇਹ ਦੁਨੀਆਂ ਗਵਾਂਢੀ ਨੂੰ ਸਿਵਾਣਦੀ।

ਧੋਖੇ ਤੇ ਫਰੇਬ ਨੂੰ ਵਪਾਰ ਲੋਕੀਂ ਕਹਿੰਦੇ ਨੇ।
ਜਿਸਮਾਂ ਦੀ ਖਿੱਚ ਨੂੰ ਪਿਆਰ ਲੋਕੀਂ ਕਹਿੰਦੇ ਨੇ।

ਪੱਤ ਲੁੱਟ ਲੈਣ ਜੋ ਫਰੈਂਡ ਲੋਕੀਂ ਕਹਿੰਦੇ ਨੇ।
ਫੋਕੇ ਜਿਹੇ ਵਿਖਾਵੇ ਨੂੰ, ਟਰੈਂਡ ਲੋਕੀਂ ਆਖਦੇ।

ਨਿੱਕੀਆਂ ਨੇ ਗੱਲਾਂ ਪਰ ਚਿੰਤਾਵਾਂ ਬਾਹ਼ਲੀਆਂ।
ਕਾਰਾਂ ਵਿਚ ਬੰਦੇ ਨੇ ਤੇ ਬੰਦਿਆਂ ਚ ਕਾਹ਼ਲੀਆਂ।

ਕੈਦੀਆਂ ਦੇ ਵਾਂਗ ਲੋਕੀਂ, ਘਰੇ ਘਰੇ ਰਹਿੰਦੇ ਨੇ।
ਆਂਢੀਆਂ ਗਵਾਂਢੀਆਂ ਤੋਂ, ਪਰ੍ਹੇ ਪਰ੍ਹੇ ਰਹਿੰਦੇ ਨੇ।

ਹਰ ਵੇਲੇ ਮਨ ਵਿਚ, ਡਰੇ ਡਰੇ ਰਹਿੰਦੇ ਨੇ
ਨਿੱਘੀਆਂ ਰਜਾਈਆਂ ਚ ਵੀ ਠਰੇ ਠਰੇ ਰਹਿੰਦੇ ਨੇ

ਸਭ ਕੁਝ ਹੁੰਦਿਆਂ ਵੀ ਖਪੇ ਖਪੇ ਰਹਿੰਦੇ ਨੇ।
ਏਸੀ ਵਿਚ ਬੈਠ ਕੇ ਵੀ ਤਪੇ ਤਪੇ ਰਹਿੰਦੇ ਨੇ।

ਸੁਖ ਕਿਵੇਂ ਦੇਣ ਸਾਨੂੰ ਸਾਇੰਸ ਦੀਆਂ ਲੱਭਤਾਂ।
ਅੰਨ੍ਹਿਆਂ ਮਨੁੱਖਾਂ ਦੀਆਂ ਅੰਨ੍ਹੀਆਂ ਮੁਹੱਬਤਾਂ।

ਸਾਰਾ ਕੁਝ ਗਿਆ ਏਥੇ ਬਦਲ ਅਚਾਨਕ ਹੈ।
ਸਭਿਅਤਾ ਤੇ ਸਮੇਂ ਦੀ ਇਹ ਟੱਕਰ ਭਿਆਨਕ ਹੈ।

ਰਿਸ਼ਤਾ ਪਿਆਰ ਦਾ ਵੀ ਹੋ ਗਿਆ ਹਲਾਕ ਹੈ।
ਅੱਜ ਜੇ ਵਿਆਹ ਹੈ ਤਾਂ ਕੱਲ੍ਹ ਨੂੰ ਤਲਾਕ ਹੈ।

ਸੱਜਣ ਸਵਾਰਥੀ ਤੇ ਨਫ਼ਰਤਾਂ ਚ ਰੰਗੇ ਨੇ।
ਵੀਰ ਅੱਜ ਮਾੜੇ ਨੇ ਤੇ ਵੈਰੀ ਅੱਜ ਚੰਗੇ ਨੇ।

ਲਾਲਚਾਂ ਦਾ ਐਹੋ ਜਿਹਾ ਲੱਗ ਗਿਆ ਕੋੜ੍ਹ ਹੈ।
ਬੰਦੇ ਨਾਲੋਂ ਵੱਧ ਓਹਦੇ ਪੈਸਿਆਂ ਦੀ ਲੋੜ ਹੈ।

ਲਾਲਚਾਂ ਨੇ ਦੱਸੋ ਕੀ ਕਿਸੇ ਦਾ ਸਵਾਰਿਆ।
ਬੱਚਿਆਂ ਦਾ ਬਚਪਨ ਫਿਕਰਾਂ ਦਾ ਮਾਰਿਆ।

ਹਾਲ ਕੋਈ ਏਥੇ ਨਹੀਂ ਪੁਛਦਾ ਬਜ਼ੁਰਗ ਦਾ।
ਮਰ ਜਾਵੇ ਦੱਸਦੇ ਨੇ ਵਾਸੀ ਬਾਪੂ ਸੁਰਗ ਦਾ।

ਸਹੀ ਗੱਲ ਆ
ਏਥੇ ਤਾਂ ਨਰਕ ਵਿਚ ਈ ਰਹਿੰਦਾ ਸੀ।
ਕਿਹੜਾ ਕੋਈ ਦੋ ਘੜੀ ਓਹਦੇ ਕੋਲ ਬਹਿੰਦਾ ਸੀ।

ਕਾਗਜ਼ਾਂ ਨੇ ਸਾਰੇ ਧੀਆਂ ਪੁੱਤਰ ਖਰੀਦ ਲਏ।

ਸੋਹਣੇ ਸੋਹਣੇ ਚਿਹਰਿਆਂ ਦੇ ਬਣ ਜੋ ਮੁਰੀਦ ਗਏ।

ਬਾਪੂ ਨੇ ਤਾਂ ਮੁੱਲ ਹੁਣ ਮਰ ਕੇ  ਪਵਾਇਆ ਆ।

ਖੀਰਾਂ ਤੇ ਜਲੇਬੀਆਂ ਨੇ ਵਾਹਵਾ ਰੰਗ ਲਾਇਆ ਆ।

ਪਤਾ ਲੈਣ ਵਾਲਿਆਂ ਦਾ ਅੱਜ ਪਤਾ ਲੱਗਾ ਆ।

ਦਿਲਾਂ ਦਿਆਂ ਕਲ਼ਿਆਂ ਦਾ ਅੱਜ ਪਤਾ ਲੱਗਾ ਆ।

ਨੱਕ ਤੇ ਨਮੂਜ਼ ਨੂੰ ਕਵਾਈ ਸਾਰੇ ਜਾਂਦੇ ਆ।

ਮਰੇ ਉੱਤੇ ਚਾਦਰਾਂ ਚੜ੍ਹਾਈ ਸਾਰੇ ਜਾਂਦੇ ਆ।

ਰੱਖਦੇ ਨੇ ਕਾਇਮ ਬੱਸ ਝੂਠੀ ਜਿਹੀ ਸ਼ਾਨ ਨੂੰ।
ਫੋਕੀਆਂ ਹਮਦਰਦੀਆਂ ਨੇ ਠੱਗਿਆ ਇਨਸਾਨ ਨੂੰ।

ਯੁੱਗ ਹੈ ਮਸ਼ੀਨਾਂ ਦਾ ਤੇ ਬੰਦਾ ਵੀ ਮਸ਼ੀਨ ਹੈ।
ਘਰ ਵਿਚ ਦਿਸਦਾ ਕਾਰਖਾਨੇ ਵਰਗਾ ਸੀਨ ਹੈ।

ਬੰਦੇ ਵੀ ਮਸ਼ੀਨਾਂ ਨਾਲ ਬੈਲਾਂ ਵਾਂਗੂ ਜੋਂਦੇ ਨੇ।
ਟੈਮ ਨਾਲ ਹੱਸਦੇ ਤੇ ਟੈਮ ਨਾਲ ਰੋਂਦੇ ਨੇ।

ਲੋਹੇ ਦੇ ਤੁਰੰਗ ਲਾਉਂਦੇ ਅੰਬਰੀਂ ਉਡਾਰੀਆਂ।
ਬੈਲਟਾਂ ਨਾਂ ਬੰਨ ਕੇ ਬਿਠਾਈਆਂ ਨੇ ਸਵਾਰੀਆਂ।

ਅੰਬਰਾਂ ਦੇ ਉੱਤੇ ਅੱਜ ਆਦਮੀ ਦਾ ਰਾਜ ਹੈ।
ਰਾਜ ਨੂੰ ਕੀ ਕਰੇ ਮਾਂ ਧਰਤੀ ਨਰਾਜ ਹੈ।

ਧਰਤੀ ਦੇ ਇਹਨੇ ਹਵਾ ਪਾਣੀ ਨੂੰ ਵਿਗਾੜਿਆ।
ਅੰਬਰੀ ਓਜ਼ੋਨ ਵਾਲੀ ਪਰਤ ਨੂੰ ਵੀ ਪਾੜਿਆ।

ਕਰੀਆਂ ਜ਼ਮਾਨੇ ਨੇ ਬਥੇਰੀਆਂ ਤਰੱਕੀਆਂ।
ਫੇਰ ਵੀ ਜਵਾਨੀਆਂ ਨੂੰ ਵੇਖਦਾ ਹਾਂ ਥੱਕੀਆਂ।

ਤੋੜ ਪਰਮਾਣੂਆਂ ਨੂੰ ਬੰਦੇ ਨੇ ਵਿਖਾਇਆ ਏ।
ਟੁੱਟ ਜਾਵੇ ਹਉਮੈ ਅਜੇ ਢੰਗ ਨਾ ਥਿਆਇਆ ਏ।

ਹਉਮੈਂ ਦੀ ਕੰਧ ਬੜੀ ਮਿੱਤਰੋ ਮਹੀਨ ਹੈ।
ਟੁੱਟਦੀ ਹੈ ਓਹਦੀ ਜੀਹਦਾ ਗੁਰੂ ਤੇ ਯਕੀਨ ਹੈ।

ਗੁਰੂ ਦੀ ਨਾ ਮਿਹਰ ਦੇ ਬਗੈਰ ਇਹਨੇ ਟੁੱਟਣਾ।
ਟੁੱਟੀ ਨਾ ਜੇ ਹਉਮੈ ਇਹਨੇ ਬੰਦਾ ਤੋੜ ਸੁੱਟਣਾ।

ਟੁੱਟ ਚੁੱਕੇ ਦਿਲਾਂ ਦੀ ਦਵਾਈ ਗੁਰੂ ਕੋਲ ਹੈ।
ਟੁੱਟਿਆਂ ਨੂੰ ਜੋੜ ਦਿੰਦਾ ਇੱਕੋ ਓਹਦਾ ਬੋਲ ਹੈ।

ਆਓ ਫੇਰ ਜ਼ਿੰਦਗੀ ਜਿਉਣ ਵੱਲ ਤੁਰੀਏ।
ਖੁਸ਼ੀਆਂ ਨੂੰ ਵਾਪਸ ਲਿਆਉਣ ਵੱਲ ਤੁਰੀਏ।

ਸਬਰਾਂ ਦਾ ਪਾਠ ਬਾਬਾ ਫਰੀਦ ਕੋਲੋਂ ਪੜ੍ਹੀਏ।
ਹਉਮੈ ਦੀ ਅੱਗ ਵਿਚ ਕਦੇ ਵੀ ਨਾ ਸੜੀਏ।

ਸਿੱਖੀਏ ਕਬੀਰ ਕੋਲੋਂ ਢੰਗ ਰੱਬ ਪਾਉਣ ਦਾ।
ਨਾਮਦੇਵ ਕੋਲੋਂ ਕਿਰਤ ਕਰਦਿਆਂ ਧਿਆਉਣ ਦਾ।

ਜਾਣੋ ਰਵੀਦਾਸ ਜੀ ਤੋਂ ਜੱਸ ਕਿਵੇਂ ਲਈਦਾ।
ਧੰਨਾ ਜੀ ਤੋਂ, ਰੱਬ ਕੋਲੋਂ, ਕੰਮ ਕਿੱਦਾਂ ਲਈਦਾ।

ਦਸਾਂ ਹੀ ਗੁਰਾਂ ਨੇ ਜੀਣਾ ਮਰਨਾ ਸਿਖਾਇਆ ਏ।
ਹਰ ਹਾਲ ਵਿਚ ਖੁਸ਼ ਰਹਿ ਕੇ ਦਿਖਾਇਆ ਏ।

ਦਸਾਂ ਹੀ ਗੁਰਾਂ ਦੀ ਜੋਤ ਗੁਰੂ ਗ੍ਰੰਥ ਸਾਹਿਬ ਦੀ।
ਪੜ੍ਹ ਕੇ ਵਿਚਾਰ ਕਰ ਸ਼ੁਰੂ ਗ੍ਰੰਥ ਸਾਹਿਬ ਦੀ।

ਸਹਿਜ ਤੇ ਸੰਤੋਖ ਵਾਲੇ ਸਬਕ ਪਕਾ ਲਵੀਂ ।
ਜ਼ਿੰਦਗੀ ਜਿਉਂਦੇ ਜੀਅ ਸਵਰਗ ਬਣਾ ਲਵੀਂ।

ਕਿਸੇ ਨਹੀਂਉਂ ਨਾਲ ਹੋਣਾ ਸਿਰ ਉੱਤੇ ਆਈ ਨੂੰ।
ਭੁਲ ਜਾਹ ਰਟੌਲ ਝੂਠੀ ਮਾਣ-ਵਡਿਆਈ ਨੂੰ ।

